# ਰਿਸ਼ਤੇ ਨਾਤੇ

ਹਰਪਾਲ ਸਿੰਘ ਪੰਨੂ

ਲੋੜ ਪੈਣ ਤੇ ਤਕੜੇ ਕੋਲੋਂ ਗਰੀਬ ਰਿਸ਼ਤੇਦਾਰ ਪੈਸਾ ਮੰਗੇ ਤਾਂ ਰਲ ਮਿਲ ਕੇ ਭਾਰ ਵੰਡਾ ਲਿਆ ਜਾਂਦਾ ਹੈ। ਜਿਨ੍ਹਾਂ ਨੂੰ ਰੱਬ ਨੇ ਸਭ ਕੁਝ ਦਿੱਤਾ ਉਹ ਕਮਜ਼ੋਰਾਂ ਉੱਪਰ ਭਾਰ ਬਣਨ ਦਾ ਜ਼ਾਇਕਾ ਲੈਂਦੇ ਵੀ ਆਮ ਦੇਖੀਦੇ ਹਨ। ਲੰਮਾ ਸਮਾਂ ਸੰਤਾਪ ਭੋਗਣ ਨਾਲੋਂ ਇਹੋ ਜਿਹਾ ਭਾਰ ਉਤਾਰਨ ਵਿਚ ਭਲਾਈ ਹੈ। ਮੇਰੀ ਪਤਨੀ ਨੇ ਦੱਸਿਆ- ਆਪਣੇ ਵਿਆਹ ਦੀ ਤਰੀਕ ਪੱਕੀ ਹੋਈ ਤਾਂ ਵੱਡੀ ਭੈਣ ਮਿਲਣ ਆਈ। ਲੈਣ ਦੇਣ ਬਾਬਤ ਪੁੱਛ ਕੇ ਬੋਲੀ- ਮੇਰੇ ਵਿਆਹ ਵਿਚ ਤਾਂ ਇੰਨਾ ਕੁਝ ਦਿੱਤਾ ਨਹੀਂ ਸੀ ਮੈਨੂੰ। ਮਾਂ ਨੇ ਕਿਹਾ-ਮੈਨੂੰ ਤੇਰਾ ਪਤਾ ਸਹੀ ਸਮੇਂ ਲੱਗ ਗਿਆ। ਤੂੰ ਵਿਆਹ ਵਿਚ ਕੋਈ ਕਲੇਸ਼ ਖੜ੍ਹਾ ਕਰੇਂਗੀ। ਮੈਂ ਨੀ ਤੈਨੂੰ ਸੱਦਦੀ। ਸਿਆਣੇ ਬੰਦੇ ਬਿਨਾਂ ਸੱਦੇ ਨੀ ਆਇਆ ਕਰਦੇ। ਉਸਨੂੰ ਸੱਦਿਆ ਨਹੀਂ ਗਿਆ।

ਜੀਜੇ ਨੇ ਸਾਲੇ ਤੋਂ ਕਾਰ ਦੀ ਚਾਬੀ ਮੰਗੀ। ਪ੍ਰਾਹੁਣਾ ਪਿਅੱਕੜ ਸੀ, ਰਿਸ਼ਤੇਦਾਰ ਬੋਲਿਆ- ਮੈਂ ਲੈ ਚਲਦਾਂ ਜਿਥੇ ਜਾਣੈ। ਚਾਬੀ ਤੋਂ ਇਨਕਾਰ ਸੁਣ ਕੇ ਕਾਕਾ ਜੀ ਬੋਲਿਆ- ਆਪਣੀ ਰਿਸ਼ਤੇਦਾਰੀ ਟੁੱਟ ਸਕਦੀ ਐ ਏਸ ਤਰਾਂ। ਰਿਸ਼ਤੇਦਾਰ ਨੇ ਕਿਹਾ- ਰਿਸ਼ਤੇਦਾਰੀ ਤਾਂ ਟੁੱਟਣੀ ਓ ਐ, ਕਾਰ ਤਾਂ ਬਚੂ। ਕਾਰ ਤੁੜਾ ਕੇ ਰਿਸ਼ਤੇਦਾਰੀ ਕਾਹਨੂੰ ਤੋੜਨੀ। ਇਕ ਚੀਜ਼ ਤਾਂ ਬਚੇ।

ਪਿਛਲੇ ਸਮਿਆਂ ਵਿਚ ਜਵਾਈ ਨੂੰ ਸਾਰਾ ਪਿੰਡ 'ਸਾਊ' ਕਿਹਾ ਕਰਦਾ ਸੀ। ਹੁਣ ਕਾਕਾ ਜੀ ਕਹਿੰਦੇ ਹਨ। ਲਗਾਤਾਰ ਸਾਊ ਲਫ਼ਜ਼ ਸੁਣ ਸੁਣ ਕੇ ਕੁਝ ਛੋਕਰੇ ਸਾਊ ਬਣ ਵੀ ਜਾਂਦੇ ਸਨ। ਸ਼ਬਦ ਆਦਮੀ ਦੀ ਸੁਰਤ ਨੂੰ ਨਿਰਮਲ ਕਰਨ ਦੇ ਸਮਰੱਥ ਹਨ। ਕਾਕਿਆਂ ਦਾ ਇਲਾਜ ਮੁਸ਼ਕਲ ਹੈ। ਹੋਮੀਓਪੈਥੀ ਵਿਚ ਨੁਸਖਾ ਨਹੀਂ। ਬਿਜਲੀਆਂ ਲੁਆਉਣ ਨਾਲ ਫਰਕ ਪੈ ਸਕਦਾ ਹੈ। ਮੇਰੇ ਪਿੰਡ ਘੁੱਡੇਮਾਰਾਂ ਦਾ ਕਾਕਾ ਹਰਬੰਸ ਸਿੰਘ ਏਨਾ ਵਿਗੜਿਆ ਕਿ ਅਸੀਂ ਉਸਨੂੰ ਰਾਜਿੰਦਰਾ ਹਸਪਤਾਲ ਲੈ ਗਏ। ਡਾਕਟਰ ਨੇ ਬਿਜਲੀਆਂ ਲਾਉਣ ਦਾ ਫੈਸਲਾ ਕੀਤਾ। ਕਾਕੇ ਨੂੰ ਕੁਰਸੀ ਤੇ ਬਿਠਾ ਕੇ ਸਿਰ ਦੁਆਲੇ ਬੈਲਟਾਂ ਕਸ ਦਿੱਤੀਆਂ। ਸਾਹਮਣੇ ਖਲੋ ਕੇ ਡਾਕਟਰ ਨੇ ਸਹਾਇਕ ਨੂੰ ਬਟਨ ਨੱਪਣ ਦਾ ਇਸ਼ਾਰਾ ਕੀਤਾ। ਕਾਕਾ ਭੁੜਕਿਆ, ਦਹਾੜਿਆ ਤੇ ਡਾਕਟਰ ਨੂੰ ਥੱਪੜ ਜੜ ਦਿੱਤਾ। ਗਾਲਾਂ ਦੇਈ ਜਾਏ ਤੇ ਆਖੀ ਜਾਏ- ਥੱਪੜ ਕਿਉਂ ਮਾਰਿਐ ਤੈਂ ਮੇਰੇ?

ਅਸੀਂ ਡਾਕਟਰ ਨੂੰ ਇਕ ਪਾਸੇ ਲਿਜਾ ਕੇ ਮਾਫੀਆਂ ਮੰਗਣ ਲੱਗੇ ਤਾਂ ਉਸਨੇ ਕਿਹਾ, "ਕੋਈ ਗੱਲ ਨਹੀਂ। ਇਥੇ ਇਹ ਕੁਝ ਹੁੰਦਾ ਰਹਿੰਦੈ। ਬਿਜਲੀ ਦਾ ਝਟਕਾ ਥੱਪੜ ਵਾਂਗੂ ਸੱਟ ਮਾਰਦੈ। ਜਦੋਂ ਬਿਜਲੀ ਨਾ ਹੋਵੇ, ਅਸੀਂ ਥੱਪੜ ਮਾਰ ਕੇ ਵੀ ਇਲਾਜ ਕਰ ਦਿੰਨੇ ਆਂ"। ਇਹ ਸੁਣ ਕੇ ਚਾਚਾ ਸੁਖਦੇਵ ਸਿੰਘ ਬੋਲਿਆ- ਤੇਰਾ ਲੱਜ ਡਾਕਟਰ ਜੀ ਏਹਨੇ ਫੇਰ ਬਿਨਾਂ ਬਿਜਲੀ ਤੋਂ ਈ ਕਰ ਤਾ ?

ਸਹੁਰੇ ਜਾਣ ਵੇਲੇ ਕਾਕੇ ਬੜੀ ਤਿਆਰੀ ਖਿਚਦੇ ਹਨ। ਮਾਵੇ ਵਾਲੀ ਪੱਗ ਬੜੇ ਧਿਆਨ ਨਾਲ ਬੰਨ੍ਹਦੇ। ਸ਼ੀਸ਼ਾ ਇਕ ਅੱਗੇ ਇਕ ਪਿੱਛੇ। ਵਡਾ ਭਰਾ ਪੱਗ ਬੰਨ੍ਹਣ ਲਗਦਾ ਤਾਂ ਮਜਾਲ ਕੀ ਕੋਈ ਬੋਲ ਜਾਏ। ਧਿਆਨ ਖਿੰਡ ਗਿਆ ਤਾਂ ਪੇਚ ਖਰਾਬ। ਸਿੰਘ ਗਰਜਣਾ ਤੋਂ ਡਰਦੇ ਅਸੀਂ ਗਲੀਆਂ ਵਿਚ ਖਿਸਕ ਜਾਂਦੇ।

ਏਸ ਗੱਲੋਂ ਹੁਣ ਮੌਜ ਹੈ। ਕਾਕੇ ਸਫਾ ਚੱਟ ਹਨ। ਨਾਈ ਮਾਲਾ ਮਾਲ, ਲਲਾਰੀ ਨੰਗ ਹੋ ਗਏ ਹਨ। ਮੋਟਰ ਸਾਈਕਲ ਤੇ ਸਵਾਰ ਹੋ ਕੇ ਕਾਕਾ ਸਹੁਰੇ ਪਿੰਡ ਪੁੱਜਾ। ਬਾਹਰ ਰੂੜੀ ਉਪਰ ਖੋਖਾ ਦੇਖ ਕੇ ਗੱਲ੍ਹਾਂ ਤੇ ਹੱਥ ਫੇਰਿਆ। ਰੜਕ ਮਹਿਸੂਸ ਹੋਈ। ਅੰਦਰ ਵੜ ਕੇ ਕਿਹਾ- ਮਲਾਈ ਬਣਾ ਦੇ ਕੇਰਾਂ। ਪੇਂਡੂ ਨਾਈ ਕੋਲ ਸਾਬਣ ਨਹੀਂ ਸੀ। ਉਹ ਬੁਰਸ਼ ਉਪਰ ਥੁੱਕੇ ਤੇ ਕਾਕੇ ਦੀਆਂ ਗੱਲ੍ਹਾਂ ਤੇ ਫੇਰ ਦਏ। ਕਾਕਾ ਤੜਫਿਆ- ਉਏ ਤੈਨੂੰ ਪਤਾ ਨੀਂ ਮੈਂ ਏਸ ਪਿੰਡ ਦਾ ਜੁਆਈ ਆਂ ? ਨਾਈ ਬੋਲਿਆ- ਪਤੈ ਕਾਕਾ ਜੀ ਪਤੈ। ਹੋਰਾਂ ਦੇ ਮੂੰਹ ਉਪਰ ਥੁੱਕ ਕੇ ਬੁਰਸ਼ ਫੇਰਦਾਂ। ਤੇਰੇ ਵਾਸਤੇ ਬੁਰਸ਼ ਉਪਰ ਥੁਕਦਾਂ। ਜਵਾਈ ਭਾਈ ਦਾ ਆਦਰ ਤਾਂ ਕਰਨਾ ਈ ਕਰਨਾ ਐ। ਸਾਬਣ ਸੂਬਣ ਹੈ ਨੀ ਜੀ ਏਥੇ।

ਮੇਰੇ ਸਾਲਾ ਸਾਹਿਬ ਨੇ ਧੀ ਦਾ ਵਿਆਹ ਕੀਤਾ ਤਾਂ ਕਾਰ ਦਿੱਤੀ। ਚਾਰ ਦਿਨਾਂ ਬਾਦ ਮੁੰਡੇ ਦੇ ਵਿਆਹ ਵਿਚ ਕਾਰ ਆ ਗਈ। ਮਹੀਨੇ ਦੇ ਅੰਦਰ ਅੰਦਰ ਵਖ ਵਖ ਥਾਵਾਂ ਤੇ ਦੋਵਾਂ ਦੇ ਐਕਸੀਡੈਂਟ ਹੋਏ। ਅਸੀਂ ਪਤਾ ਲੈਣ ਗਏ। ਸਾਲਾ ਸਾਹਿਬ ਨੇ ਕਿਹਾ- ਅਸੀਂ ਆਪਣੇ ਵਾਸਤੇ ਤੇ ਜਵਾਈ ਨੇ ਆਪਣੇ ਵਾਸਤੇ ਆਪਣੀ ਆਪਣੀ ਜੇਬ ਵਿਚੋਂ ਪੈਸੇ ਖਰਚ ਕੇ ਕਾਰਾਂ ਖਰੀਦੀਆਂ ਹੁੰਦੀਆਂ ਤਾਂ ਕਾਹਨੂੰ ਐਕਸੀਡੈਂਟ ਹੁੰਦੇ। ਦੋਵੇਂ ਪਾਸੇ ਮੁਫਤ ਦੀਆਂ ਹੋ ਗਈਆਂ ਨਾ। ਟੁੱਟਣੀਆਂ ਈ ਸਨ।

ਵਡੇ ਭਰਾ ਨੂੰ ਮੰਗ ਤਾਂ ਲਿਆ ਪਰ ਮਾਂ ਨੂੰ ਪਛਤਾਵਾ ਹੋ ਗਿਆ। ਕੁੜਮਾਂ ਵਿਚ ਨੁਕਸ ਦਿੱਸਣ ਲੱਗੇ। ਨਾਨਕੇ ਗਈ। ਮਾਮਾ ਜੀ ਨੂੰ ਸਾਰੀ ਗੱਲ ਦੱਸ ਕੇ ਪੁੱਛਿਆ- ਜਵਾਬ ਦੇ ਦੇਵਾਂ ? ਮਾਮਾ ਜੀ ਬੋਲੇ- "ਤੇਰੇ ਛਾਬੇ ਵਿਚ ਬੇਬੇ ਕੋਈ ਰੋਟੀ ਬਚਣ ਲਗ ਗਈ ਹੋਣੀ ਹੁਣ"। ਦੁਚਿੱਤੀ ਬੇਚੈਨੀ ਖ਼ਤਮ।

ਰਿਸ਼ਤੇਦਾਰੀ ਬਾਰੇ ਪੂਰਨ ਸਿੰਘ ਵਰਗਾ ਸਾਫ ਕੋਈ ਨਹੀਂ। ਲਿਖਿਆ- ਲੋਕ ਬੜੇ ਫ਼ਿਕਰਮੰਦ ਰਹਿੰਦੇ ਹਨ ਸਾਡਾ ਰਿਸ਼ਤੇਦਾਰ ਨਰਾਜ਼ ਨਾ ਹੋ ਜਾਵੇ, ਗੁੱਸਾ ਨਾ ਕਰ ਜਾਵੇ ਕਿਸੇ ਗੱਲ ਦਾ। ਮੇਰੇ ਮੂੰਹ ਉਪਰ ਲੱਗਾ ਨੱਕ, ਜੇ ਮੇਰਾ ਹੈ, ਮੈਂ ਇਸ ਦਾ ਖਿਆਲ ਰੱਖਾਂ ਚਾਹੇ ਨਾ, ਇਹ ਮੇਰੇ ਨਾਲ ਰਹੇਗਾ। ਜੇ ਨਕਲੀ ਹੈ, ਫੇਰ ਜਿੰਨਾ ਮਰਜੀ ਖਿਆਲ ਰੱਖਾਂ ਨਹੀਂ ਰਹੇਗਾ।

ਸੰਤਾਂ ਨਾਲ ਮੁਰੀਦਾਂ ਦਾ ਰਿਸ਼ਤਾ ਬੜਾ ਪਵਿੱਤਰ ਹੁੰਦਾ ਹੈ। ਚੇਲੇ ਦੇ ਘਰ ਬਾਬਿਆਂ ਨੇ ਟਿਕਾਣਾ ਕੀਤਾ। ਬੜੀ ਸੇਵਾ ਹੋਈ। ਰਸਮ ਮੁਤਾਬਕ ਹਰ ਸਵੇਰ ਚੇਲਾ ਬਾਬੇ ਅਗੇ ਹੱਥ ਜੋੜ ਕੇ ਹੁਕਮ ਲੈਣ ਲਈ ਖਲੋ ਜਾਂਦਾ ਤੇ ਪੁਛਦਾ- ਬਾਬਾ ਜੀ ਅੱਜ ਕੂਚ (ਜਾਓਗੇ) ਹੈ ਕਿ ਕਯਾਮ (ਟਿਕੋਗੇ)? ਉੱਤਰ ਮਿਲਦਾ- ਕਯਾਮ। ਪੰਦਰਾਂ ਵੀਹ ਦਿਨ ਬੀਤੇ। ਫਿਰ ਉਹੀ ਪ੍ਰਸ਼ਨ- ਬਾਬਾ ਜੀ ਕੂਚ ਕਿ ਕਯਾਮ ? ਬਾਬੇ ਨੇ ਕਿਹਾ- ਕਯਾਮ। ਚੇਲਾ ਬੋਲਿਆ- ਫੇਰ ਬਾਬਾ ਜੀ ਸਾਡਾ ਕੂਚ ਐ।

ਔਲਾਦ ਤੋਂ ਵਧੀਕ ਡੂੰਘਾ ਰਿਸ਼ਤਾ ਨਹੀਂ ਦੁਨੀਆਂ ਵਿਚ। ਜ਼ਮੀਨੀ ਝਗੜੇ ਦੌਰਾਨ ਮੇਰੇ ਵਕੀਲ ਨੇ ਦੱਸਿਆ- ਜੇ ਸਾਬਤ ਕਰ ਦੇਈਏ ਕਿ ਜ਼ਮੀਨ ਜੱਦੀ ਹੈ ਤਾਂ ਮੁਕੱਦਮਾ ਜਿੱਤ ਜਾਂਗੇ। ਸਾਬਤ ਕਰਨਾ ਪਵੇਗਾ ਕਿ ਪੰਜ ਪੁਸ਼ਤਾਂ ਤੋਂ ਸਾਡੇ ਕੋਲ ਹੈ। ਮੈਥੋਂ ਪੁੱਛਿਆ- ਪਿਤਾ ਦਾ ਨਾਮ, ਮੇਰੇ ਬਾਬੇ ਦਾ ਨਾਮ, ਪਿਤਾ ਦੇ ਬਾਬੇ ਦਾ ਨਾਮ, ਬਾਬੇ ਦੇ ਬਾਬੇ ਦਾ ਨਾਮ। ਪਿਛਲੇ ਦੋ ਨਾਵਾਂ ਦਾ ਮੈਨੂੰ ਪਤਾ ਨਹੀਂ ਸੀ। ਵਕੀਲ ਨੇ ਕਿਹਾ- ਕਾਨੂੰਗੋ ਕੋਲ ਜਾਉ। ਫੀਸ ਦਿਉ। ਉਹ ਸਭ ਦੱਸ ਦਊਗਾ ਨਾਲੇ ਪੰਜ ਜਮਾਬੰਦੀਆਂ ਦੀ ਨਕਲ ਦੇ ਦੇਊ। ਕੁਰਸੀਨਾਮਾ ਬਣਵਾ ਲੈਣਾ।

ਕਿਸੇ ਪਿੰਡ ਦਾ ਬਜ਼ੁਰਗ ਲਾਗੇ ਬੈਠਾ ਸਾਡੀਆਂ ਗੱਲਾਂ ਸੁਣ ਰਿਹਾ ਸੀ। ਬੋਲਿਆ- ਜਿਨ੍ਹਾਂ ਦਾ ਤੁਸੀਂ ਖੂਨ ਹੋ, ਉਨ੍ਹਾਂ ਦਾ ਨਾਮ ਨਹੀਂ ਜਾਣਦੇ। ਜੰਮਣ ਸਾਰ ਜਿਨ੍ਹਾਂ ਦੀ ਜ਼ਮੀਨ ਦਾ ਹੱਕ ਮਾਲਕੀ ਤੁਹਾਨੂੰ ਮਿਲਿਆ ਉਨ੍ਹਾਂ ਬਜ਼ੁਰਗਾਂ ਦੇ ਨਾਮ ਪੈਸੇ ਲੈ ਕੇ ਕਾਨੂੰਗੋ ਤੁਹਾਨੂੰ ਦੱਸੇਗਾ। ਇਸੇ ਤਰ੍ਹਾਂ ਤੁਹਾਡੇ ਨਾਮ ਮਿਟ ਜਾਣਗੇ। ਪਟਵਾਰੀਆਂ ਕਾਨੂੰਗੋਆਂ ਕੋਲ ਜਾ ਕੇ ਤੁਹਾਡੀ ਔਲਾਦ ਤੁਹਾਡਾ ਨਾਮ ਪੁਛਿਆ ਕਰੇਗੀ। ਫੇਰ ਹੈਂਕੜ ਕਾਸ ਲਈ ? ਝਗੜੇ ਕਿਸ ਸ਼ੌਕ ਨੂੰ ?